# ਲਕੀਰ ਦੇ ਫ਼ਕੀਰ

• ਹਰਪਾਲ ਸਿੰਘ ਪੰਨੂ •

**ਲਕੀਰ** ਦੇ ਫਕੀਰ ਬਾਬਤ ਇਬਨੇ ਇੰਸ਼ਾ ਨੇ ਸਭ ਤੋਂ ਵਧੀਆ ਲਿਖਿਆ। ਜਦੋਂ ਮੈਂ ਕਦੀ ਇਬਨੇ ਇੰਸ਼ਾ ਦੀ ਗੱਲ ਸੁਣਾਉਣ ਲਗਦਾ ਹਾਂ ਤਾਂ ਰਾਜਿੰਦਰ ਆਖਦਾ ਹੁੰਦਾ ਹੈ, ਨਹੀਂ ਇਬਨੇ ਇੰਸ਼ਾ ਦਾ ਨਹੀਂ, ਇਹ ਕਥਨ ਫਿਕਰ ਤੌਸਵੀ ਸਾਹਿਬ ਦਾ ਹੈ। ਜਦੋਂ ਫਿਕਰ ਸਾਹਿਬ ਦੀ ਕੋਈ ਗੱਲ ਕਰਨ ਲੱਗਾਂ ਤਾਂ ਵਿਚੋਂ ਰਾਜਿੰਦਰ ਆਖਿਆ ਕਰਦਾ ਹੈ, ਨਹੀਂ ਇਹ ਗੱਲ ਹਾਜੀ ਲਕਲਕ ਦੀ ਹੈ। ਕੋਈ ਹੋਵੇ, ਗੱਲ ਕਿਸੇ ਦੀ ਹੋਵੇ, ਕੀ ਫਰਕ ਪੈਂਦਾ ਹੈ, ਆਪਾਂ ਅੰਬ ਖਾਈਏ, ਗੁਠਲੀਆਂ ਗਵਾਂਢੀ ਗਿਣਦੇ ਰਹਿਣ। ਦਸ ਕੁ ਸਾਲ ਪਹਿਲਾਂ ਮੁਖੀ ਪੰਜਾਬ ਪੁਲਿਸ ਦਾ ਅਖਬਾਰਾਂ ਵਿਚ ਇਕ ਬਿਆਨ ਛਪਿਆ ਪੜ੍ਹਿਆ ਸੀ ਕਿ ਖਾੜਕੂ ਹੁਣ ਜਲਦੀ ਫੜੇ ਜਾਣਗੇ, ਕਿਉਂਕਿ ਮੰਡ ਖੇਤਰ ਵਿਚੋਂ ਇਕ ਥਾਂ ਤੋਂ ਗੁਠਲੀਆਂ ਲੱਭ ਲਈਆਂ ਹਨ, ਉਨ੍ਹਾਂ ਅੰਬਾਂ ਦੀਆਂ ਗੁਠਲੀਆਂ ਜਿਹੜੇ ਖਾੜਕੂ ਚੂਪ ਕੇ ਗਏ ਸਨ। ਜਿਵੇਂ ਸੱਚ ਇਕ ਹੈ, ਰਿਸ਼ੀਆਂ-ਪੈਗੰਬਰਾਂ ਨੇ ਉਸ ਦੇ ਵੱਖ-ਵੱਖ ਨਾਂਅ ਰੱਖ ਦਿੱਤੇ ਹਨ, ਇਵੇਂ ਹੀ ਮੈਂ ਸਮਝਦਾ ਹਾਂ ਹਾਸਾ ਇਕੋ ਹੈ, ਇਬਨੇ ਇੰਸ਼ਾ, ਫਿਕਰ ਤੌਸਵੀ ਅਤੇ ਹਾਜੀ ਲਕਲਕ ਉਸ ਦੇ ਵੱਖ-ਵੱਖ ਨਾਂਅ ਹਨ। ਜਨਾਬ ਇੰਸ਼ਾ ਨੇ ਲਕੀਰ ਦੇ ਫਕੀਰ ਬਾਰੇ ਜੋ ਲਿਖਿਆ ਸੋ ਸੁਣੋ :

'ਬਾਕੀ ਦੀਆਂ ਵਿਦਿਆਵਾਂ ਜਾਣ ਲਈਆਂ ਤਾਂ ਸੋਚਿਆ ਕਿ ਜਮੈਟਰੀ ਬਾਬਤ ਵੀ ਜਾਣਿਆ ਜਾਵੇ। ਜਮੈਟਰੀ ਭਾਵ ਰੇਖਾ ਵਿਗਿਆਨ ਭਾਵ ਲਕੀਰ ਵਿਗਿਆਨ। ਲਕੀਰ ਵਿਗਿਆਨ ਦੇ ਸਭ ਤੋਂ ਧੁਰੰਧਰ ਵਿਦਵਾਨ ਪ੍ਰੋਫੈਸਰ ਪਾਸ ਗਿਆ ਅਤੇ ਸਲਾਮ ਅਰਜ਼ ਕਰਨ ਉਪਰੰਤ ਲਕੀਰ ਵਿਗਿਆਨ ਬਾਬਤ ਕੁਝ ਦੱਸਣ ਦੀ ਪ੍ਰਾਰਥਨਾ ਕੀਤੀ। ਬਿੰਦੂ ਤੋਂ ਲੈ ਕੇ ਬ੍ਰਹਿਮੰਡ ਤੱਕ ਉਸ ਨੇ ਸਭ ਕੁਝ ਸਮਝਾਇਆ। ਬਿੰਦੂ ਅਤੇ ਲਕੀਰ ਤੋਂ ਬਾਅਦ ਤਿਕੋਨ ਆਈ, ਜਿਸ ਬਾਬਤ ਵਿਦਵਾਨ ਪੁਰਖ ਨੇ ਦੱਸਿਆ ਕਿ ਇਸ ਦੇ ਤਿੰਨ ਕੋਣ ਹੁੰਦੇ ਹਨ ਅਤੇ ਤਿੰਨ ਭੁਜਾਵਾਂ। ਮੈਂ ਪੁੱਛਿਆ, ਤਿੰਨ ਹੀ ਕਿਉਂ? ਘੱਟ ਜਾਂ ਵੱਧ ਕਿਉਂ ਨਹੀਂ? ਉਸ ਨੇ ਕਿਹਾ, 'ਬਿਲਕੁਲ ਨਹੀਂ, ਤਿੰਨ ਹੋ ਸਕਦੀਆਂ ਹਨ, ਨਾ ਵੱਧ ਨਾ ਘੱਟ। ਸਾਨੂੰ ਸਾਡੇ ਬਜ਼ੁਰਗਾਂ ਨੇ ਇਹੀ ਦੱਸਿਆ ਸੀ। ਮੈਂ ਪੁੱਛਿਆ, ਤੁਹਾਡੇ ਬਜ਼ੁਰਗਾਂ ਨੂੰ ਇਹ ਗੱਲ ਕਿਸ ਨੇ ਦੱਸੀ ਸੀ? ਜਨਾਬ ਬੋਲੇ, ਸਾਡੇ ਬਜ਼ੁਰਗਾਂ ਨੂੰ ਉਨ੍ਹਾਂ ਦੇ ਬਜ਼ੁਰਗਾਂ ਨੇ ਤੇ ਉਨ੍ਹਾਂ ਨੂੰ ਅੱਗੋਂ ਉਨ੍ਹਾਂ ਦੇ ਬਜ਼ੁਰਗਾਂ ਨੇ ਦੱਸਿਆ ਸੀ। ਸਦੀਆਂ ਤੋਂ ਇਹੀ ਸਿਲਸਿਲਾ ਚਲਦਾ ਆਇਆ ਹੈ ਤੇ ਇਹੀ ਰਹੇਗਾ। ਮੈਂ ਸਮਝ ਗਿਆ। ਲਕੀਰ ਵਿਗਿਆਨੀ ਨੂੰ ਲਕੀਰ ਦਾ ਫਕੀਰ ਕਿਹਾ ਜਾਂਦਾ ਹੈ। ਮੈਂ ਉਸ ਦੇ ਚਰਨੀਂ ਹੱਥ ਲਾਏ ਅਤੇ ਪਰਤ ਆਇਆ।'

ਇਥੇ ਸਾਡੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਕੁਝ ਸਾਲ ਪਹਿਲਾਂ ਮੈਂ ਇਕ ਸਲਾਹ ਦਿੱਤੀ ਸੀ। ਜਿਸ ਕੋਠੀ ਵਿਚ ਐਕਸੀਅਨ ਦੀ ਰਿਹਾਇਸ਼ ਹੁੰਦੀ ਹੈ, ਉਸ ਦੀ ਸਾਫ-ਸਫਾਈ, ਰੰਗ-ਰੋਗਨ, ਰੱਖ-ਰਖਾਓ ਬੜਾ ਸ਼ਾਨਦਾਰ ਹੁੰਦਾ ਹੈ ਜਦ ਕਿ ਪ੍ਰੋਫੈਸਰਾਂ ਦੀਆਂ ਕੋਠੀਆਂ ਦੀਆਂ ਛੱਤਾਂ ਚੋਂਦੀਆਂ ਦੀਆਂ ਗਲੀਆਂ ਬੰਦ ਕਰਨ ਲਈ ਧਿਆਨ ਨਹੀਂ ਦਿੱਤਾ ਜਾਂਦਾ। ਐਕਸੀਅਨ ਨੂੰ ਕੋਠੀ ਛੇ ਮਹੀਨਿਆਂ ਲਈ ਦੇਣੀ ਚਾਹੀਦੀ ਹੈ। ਇਸ ਸਮੇਂ ਵਿਚ ਕੋਠੀ ਦੀ ਨੁਹਾਰ ਬਦਲ ਜਾਵੇਗੀ। ਫਿਰ ਉਸ ਨੂੰ ਅਗਲੀ ਕੋਠੀ ਅਲਾਟ ਕਰਕੇ ਉਥੇ ਰਹਿਣ ਲਈ ਭੇਜ ਦੇਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਯੂਨੀਵਰਸਿਟੀ ਕੈਲੇਫੋਰਨੀਆ ਬਣ ਜਾਵੇਗੀ।

ਪੰਜਾਬ ਦੇ ਰਿਆਸਤੀ ਇਲਾਕਿਆਂ ਵਿਚ ਅਜੇ ਤੱਕ ਲੋਕਾਂ ਦੇ ਮਨਾਂ ਵਿਚ ਰਾਜ ਘਰਾਣਿਆਂ ਪ੍ਰਤੀ ਕਿੰਨਾ ਸਤਿਕਾਰ ਹੈ, ਇਸ ਦਾ ਕਈਆਂ ਨੂੰ ਪਤਾ ਨਹੀਂ। ਮੈਨੂੰ ਵੀ ਪਤਾ ਨਹੀਂ ਸੀ। ਦਸ-ਬਾਰਾਂ ਸਾਲ ਪਹਿਲਾਂ ਪਿੰਡ ਗਿਆ। ਬਾਹਰ ਰੁੱਖ ਹੇਠ ਬਜ਼ੁਰਗ ਬੈਠੇ ਗੱਲਾਂ ਕਰ ਰਹੇ ਸਨ ਤਾਂ ਲੰਘਦਿਆਂ ਮੈਂ ਫਰਜ਼ ਅਨੁਸਾਰ ਫਤਹਿ ਅਰਜ਼ ਕੀਤੀ। ਇਕ ਨੇ ਪੁੱਛਿਆ, ਕਿਥੇ ਨੌਕਰੀ ਕਰਦਾ ਹੈਂ ਕਾਕਾ? ਮੈਂ ਕਿਹਾ, ਜੀ ਪਟਿਆਲੇ। ਫਿਰ ਸਵਾਲ ਕੀਤਾ, ਫੇਰ ਤਾਂ ਕਦੀ-ਕਦਾਈਂ ਸਰਕਾਰ ਦੇ, ਹਜ਼ੂਰ ਮਹਾਰਾਜ ਦੇ ਦਰਸ਼ਨ ਹੋ ਜਾਂਦੇ ਹੋਣਗੇ ਤੁਹਾਨੂੰ? ਮੈਂ ਕਿਹਾ, ਹਾਂ ਜੀ, ਹੋ ਜਾਂਦੇ ਹਨ। ਬਜ਼ੁਰਗ ਨੇ ਕਿਹਾ-ਧੰਨ ਹੋ ਕਾਕਾ ਜੀ, ਭਾਗਾਂ ਵਾਲੇ ਹੋ। ਸਾਡੇ ਬਦਨਸੀਬਾਂ ਦੇ ਕਰਮ ਇਹੋ ਜਿਹੇ ਕਿਥੇ? ਇਨ੍ਹਾਂ ਲੋਕਾਂ ਨੂੰ ਮੈਂ ਲਕੀਰ ਦੇ ਫਕੀਰ ਨਹੀਂ ਕਹਿੰਦਾ। ਇਨ੍ਹਾਂ ਦਾ ਪੱਕਾ ਵਿਸ਼ਵਾਸ ਹੈ ਕਿ ਰੱਬ ਜਿਸ ਵਿਅਕਤੀ ਨੂੰ ਰਾਜ-ਭਾਗ ਦਿੰਦਾ ਹੈ, ਉਹ ਵਿਸ਼ੇਸ਼ ਹੁੰਦਾ ਹੈ, ਰੱਬ ਨੇ ਉਸ ਨੂੰ ਚੁਣਿਆ ਹੈ। ਫਿਰ ਉਸ ਦਾ ਕਿਉਂ ਆਦਰ ਨਾ ਕਰੀਏ? ਇਨ੍ਹਾਂ ਨੂੰ ਕੀ ਕਹੀਏ? ਸਿਦਕਵਾਨ ਕਿ ਕੁਝ ਹੋਰ?

ਨੀਲ ਆਰਮਸਟਰਾਂਗ ਚੰਦ ਦੀ ਸੈਰ ਕਰਕੇ ਆਇਆ ਤਾਂ ਸਾਡੇ ਚਾਚਾ ਜਾਨ ਨੂੰ ਇਹ ਗੱਲ ਸੱਚ ਨਹੀਂ ਲੱਗੀ। ਹੁਣ ਤੱਕ ਸੱਚ ਨਹੀਂ ਮੰਨਦਾ। ਦੱਸਿਆ ਗਿਆ ਕਿ ਉਹ ਆਪਣੇ ਨਾਲ ਚੰਦ ਦੀ ਮਿੱਟੀ ਪੁੱਟ ਕੇ ਲੈ ਕੇ ਆਇਆ ਹੈ। ਉਸ ਦਾ ਜਵਾਬ ਸੀ, 'ਇਥੋਂ ਦਿੜਬੇ ਪਿੰਡ ਦੀ ਮਿੱਟੀ ਦਾ ਲਿਫਾਫਾ ਭਰ ਕੇ ਦਿਖਾਉਂਦੇ ਫਿਰੀ ਜਾਓ ਕਿ ਚੰਦ ਤੋਂ ਲਿਆਏ ਹਾਂ, ਕੋਈ ਮੰਨ ਜਾਵੇਗਾ? ਸਭ ਬਕਵਾਸ ਹੈ।' ਇਹੋ ਜਿਹੇ ਸੂਰਮਿਆਂ ਦੀ ਇੱਜ਼ਤ ਕਰਨੀ ਬਣਦੀ ਹੈ, ਕਿਉਂਕਿ ਅੱਜਕਲ੍ਹ ਅਕਲ ਦੇ ਅੰਨ੍ਹੇ ਅਤੇ ਜ਼ਬਾਨ ਦੇ ਪੱਕੇ ਬੰਦੇ ਘੱਟ ਮਿਲਦੇ ਹਨ।

ਜਿੰਨੇ ਲੋਕ-ਨਾਇਕ ਹੋਏ, ਆਸ਼ਕ ਸਨ ਜਾਂ ਭਗਤ ਜਾਂ ਸੂਰਮੇ, ਕੀ ਇਨ੍ਹਾਂ ਨੂੰ ਲਕੀਰ ਦੇ ਫਕੀਰ ਕਹਾਂਗੇ? ਖੁਸ਼ਵੰਤ ਸਿੰਘ ਦਾ ਤਾਂ ਇਹੋ ਕਹਿਣਾ ਹੈ। ਉਸ ਅਨੁਸਾਰ ਰਾਂਝਾ ਸਿਰੇ ਦਾ ਮੂਰਖ ਸੀ, ਜੋ ਇਕ ਹੀਰ ਖਾਤਰ ਬਾਰਾਂ ਸਾਲ ਮੱਝਾਂ ਚਾਰਦਾ ਰਿਹਾ। ਏਨੇ ਸਾਲਾਂ ਵਿਚ ਤਾਂ ਬਾਰਾਂ ਕੁੜੀਆਂ ਨਾਲ ਇਸ਼ਕ ਹੋ ਸਕਦਾ ਸੀ ਪਰ ਕੀ ਕਰੀਏ, ਰਾਂਝਾ ਖੁਸ਼ਵੰਤ ਸਿੰਘ ਨਹੀਂ ਸੀ, ਉਹ ਤਾਂ ਰਾਂਝਾ ਸੀ। ਰਾਂਝਾ ਮਾਇਨੇ ਵੈਸੇ ਮੂਰਖ ਹੀ ਹੁੰਦਾ ਹੈ, ਨਾਂਅ ਤਾਂ ਉਸ ਦਾ ਧੀਦੋ ਸੀ। ਚਾਕ (ਚਰਵਾਹਾ) ਅਤੇ ਰਾਂਝਾ ਉਸ ਦੀਆਂ ਉਪਾਧੀਆਂ ਸਨ। ਜਦੋਂ ਬਾਲਨਾਥ ਨੇ ਉਸ ਨੂੰ ਸਮਝਾਇਆ ਕਿ ਔਰਤ ਨਾਲ ਗੱਲ ਤਾਂ ਕੀ ਕਰਨੀ, ਔਰਤ ਦਾ ਖਿਆਲ ਵੀ ਮਨ ਵਿਚ ਨਹੀਂ ਲਿਆਉਣਾ ਤਦ ਰਾਂਝੇ ਨੇ ਕਿਹਾ, 'ਹੇ ਨਾਥ, ਸੰਸਾਰ ਵਿਚਲੇ ਅਮਰ ਅਤੇ ਅਨੰਤ ਸੱਚ ਦਾ ਤੁਸੀਂ ਕੇਵਲ ਇਕ ਹਿੱਸਾ ਦੇਖਿਆ ਹੈ ਤੇ ਇਸ ਹਿੱਸੇ ਨੂੰ ਦੇਖਣ ਕਾਰਨ ਤੁਸੀਂ ਪੂਜਨੀਕ ਹੋ ਗਏ। ਮੈਂ ਪੂਰੇ ਦਾ ਪੂਰਾ ਦੇਖਿਆ ਹੈ ਸੱਚ ਨੂੰ, ਇਕਦਮ ਸਾਹਮਣੇ ਅਤੇ ਸੰਪੂਰਨ। ਇਹ ਸੱਚ ਆਪਣਾ ਨਾਂਅ ਹੀਰ ਰਖਵਾ ਕੇ ਧਰਤੀ ਉੱਪਰ ਉਤਰਿਆ ਸੀ। ਤੁਸੀਂ ਮੈਨੂੰ ਜਾਣਦੇ ਨਹੀਂ ਨਾਥ। ਜਦੋਂ ਜਾਣ ਜਾਓਗੇ ਮੈਂ ਕੀ ਹਾਂ, ਤਦ ਤੁਸੀਂ ਚੱਲ ਕੇ ਮੇਰੇ ਪਾਸ ਜੋਗ ਲੈਣ ਆਓਗੇ। ਅੱਜ ਕੋਈ ਹੋਰ ਗੱਲ ਹੈ। ਅੱਜ ਮੈਨੂੰ ਤੁਹਾਡੀ ਸਹਾਇਤਾ ਦੀ ਲੋੜ ਹੈ। ਉਹ ਬੇਅੰਤ ਸੁੰਦਰ ਸੱਚ ਮੇਰੀਆਂ ਨਜ਼ਰਾਂ ਤੋਂ ਦੂਰ ਓਹਲੇ ਹੋ ਗਿਆ ਹੈ। ਮੈਂ ਉਸ ਨੂੰ ਫਿਰ ਪ੍ਰਾਪਤ ਕਰਾਂਗਾ। ਅੱਜ ਮੈਨੂੰ ਉਹ ਦਿਓ ਜੋ ਮੈਂ ਮੰਗਦਾ ਹਾਂ। ਕੱਲ੍ਹ ਨੂੰ ਮੈਂ ਤੁਹਾਨੂੰ ਉਸ ਚੀਜ਼ ਦੇ ਦੀਦਾਰ ਕਰਾਵਾਂਗਾ, ਜਿਸ ਦੀ ਤਲਾਸ਼ ਹਰੇਕ ਨੂੰ ਹੈ ਤੇ ਜੁੱਗਾਂ ਤੋਂ ਹੈ।' ਲੰਮੀ ਵਿਚਾਰ ਚਰਚਾ ਕੋਈ ਨਹੀਂ ਹੋਈ ਉਥੇ। ਉਹ ਬਾਲਨਾਥ ਜਿਹੜਾ ਮਾਇਆ ਤੋਂ ਨਿਰਲੇਪ ਸੀ ਅਤੇ ਔਰਤ ਨਾਲ ਗੱਲ ਕਰਨ ਦੀ ਮਨਾਹੀ ਕਰਦਾ ਸੀ, ਉਸੇ ਨਾਥ ਨੇ ਰਾਂਝੇ ਨੂੰ ਜੋਗ ਦਿੱਤਾ। ਜੋਗੀ ਬਾਲਨਾਥ ਨੂੰ ਇਸ ਕਰਕੇ ਆਦਰ ਨਾਲ ਯਾਦ ਕਰਦੇ ਹਨ ਕਿ ਉਹ ਵੱਡਾ ਤਿਆਗੀ ਅਤੇ ਤਪੱਸਵੀ ਸੀ। ਪੰਜਾਬ ਦੇ ਲੋਕ ਬਾਲਨਾਥ ਨੂੰ ਯਾਦ ਰੱਖਣਗੇ, ਕਿਉਂਕਿ ਉਸ ਨੂੰ ਇਕ ਵਾਰ ਰਾਂਝਾ ਮਿਲਿਆ ਸੀ। ਉਹ ਰਾਂਝਾ ਜਿਹੜਾ ਲਕੀਰ ਦਾ ਫਕੀਰ ਸੀ ਤੇ ਜਿਸ ਨੇ ਸੱਚ ਪ੍ਰਾਪਤ ਕਰ ਲਿਆ ਸੀ।

ਦੇਰ ਪਹਿਲਾਂ ਇਕ ਲਕੀਰ ਦੇ ਫਕੀਰ ਨੂੰ ਫੁਰਨਾ ਫੁਰਿਆ ਕਿ ਆਦਮੀ ਦੇ ਅੰਦਰਲੇ ਭਾਗਾਂ ਅਤੇ ਸਿਸਟਮਾਂ ਨੂੰ ਦੇਖੀਏ। ਯੂਰਪ ਵਿਚ ਇਹ ਕਾਨੂੰਨ ਸੀ ਕਿ ਕਬਰ ਵਿਚ ਪਏ ਮੁਰਦੇ ਨਾਲ ਜਿਹੜਾ ਛੇੜਛਾੜ ਕਰੇਗਾ, ਉਸ ਨੂੰ ਫਾਂਸੀ ਦੀ ਸਜ਼ਾ ਦਿੱਤੀ ਜਾਵੇਗੀ। ਇਕ ਫਕੀਰ ਕਬਰ ਵਿਚੋਂ ਲਾਸ਼ ਉਖਾੜ ਕੇ ਖੇਤ ਆਪਣੀ ਝੌਂਪੜੀ ਵਿਚ ਰਾਤ ਨੂੰ ਲੈ ਜਾਂਦਾ ਤੇ ਮੋਮਬੱਤੀ ਬਾਲ ਕੇ ਲਾਸ਼ ਦੇ ਅੰਦਰਲੇ ਵਿਭਿੰਨ ਪਹਿਲੂ ਵਾਚਦਾ। ਲੁਕ-ਛੁਪ ਕੇ। ਹਨੇਰੇ-ਹਨੇਰੇ ਉਹ ਫਿਰ ਲਾਸ਼ ਨੂੰ ਦੱਬ ਦਿੰਦਾ। ਸ਼ੁਕਰ ਕਿ ਕਿਸੇ ਨੂੰ ਪਤਾ ਨਾ ਲੱਗਾ, ਫੜਿਆ ਨਹੀਂ ਗਿਆ। ਹਨੇਰੇ ਵਿਚ ਉਸ ਨੇ ਉਹ ਕੰਮ ਕੀਤਾ ਕਿ ਚਾਨਣ ਵਿਚ ਬੈਠ ਕੇ ਡਾਕਟਰ ਉਸ ਦੀਆਂ ਲਿਖਤਾਂ ਦੀ ਸੇਧ ਅਨੁਸਾਰ ਕੰਮ ਕਰਦੇ ਹਨ। ਅੱਜਕਲ੍ਹ ਮੈਡੀਕਲ ਕਾਲਜਾਂ ਵਿਚ ਗ੍ਰੇਅ ਦੀ ਅਨਾਟਮੀ ਪੜ੍ਹਾਈ ਜਾਂਦੀ ਹੈ, ਜਿਸ ਬਾਰੇ ਡਾਕਟਰ ਦਸਦੇ ਹਨ ਕਿ ਜੋ ਕੁਝ ਸਾਨੂੰ ਖੁਰਦਬੀਨਾਂ ਅਤੇ ਐਕਸਰੇਜ਼ ਰਾਹੀਂ ਨਹੀਂ ਦਿਸਦਾ, ਗ੍ਰੇਅ ਨੂੰ ਉਹ ਸਾਰਾ ਕੁਝ ਦਿਸ ਗਿਆ ਸੀ। ਲਾਸ਼ ਦਾ ਫਕੀਰ ਹੈ ਕਿ ਉਸ ਨੇ ਜਿਉਂਦਿਆਂ ਦਾ ਭਲਾ ਕੀਤਾ।

ਅਕਲ ਦੀ ਲਕੀਰ ਦਾ ਫਕੀਰ ਦੇਖਣਾ ਹੋਵੇ,

ਤਦ ਰਜਨੀਸ਼ ਨੂੰ ਪੜ੍ਹੋ। ਜਿਸ ਗੱਲ ਨੂੰ ਸ਼ੁਰੂ ਕਰਦਾ ਹੈ, ਉਸ ਦੇ ਏਨੇ ਪੱਖ ਸਾਹਮਣੇ ਰੱਖ ਦਿੰਦਾ ਹੈ ਕਿ ਹਜ਼ਾਰ ਕੰਵਲ ਫੁੱਲ ਮਾਰੂਥਲ ਵਿਚ ਖਿੜ ਜਾਂਦੇ ਹਨ। ਪੜ੍ਹਾਈ, ਯਾਦਸ਼ਕਤੀ ਅਤੇ ਉਸ ਦੀ ਵਿਆਖਿਆ ਦੰਗ ਕਰਨ ਵਾਲੀ ਹੈ। ਕੇਵਲ ਇਕ ਗੱਲ ਸੁਣਾਉਂਦਾ ਹਾਂ। ਲਿਖਦਾ ਹੈ, 'ਸਦੀਆਂ ਤੋਂ ਸੁਣਦੇ ਆਏ ਹਾਂ ਕਿ ਅਰਜਨ ਇਸ ਕਰਕੇ ਯੁੱਧ ਜਿੱਤ ਗਿਆ ਸੀ, ਕਿਉਂਕਿ ਉਸ ਦਾ ਰਥਵਾਨ ਕ੍ਰਿਸ਼ਨ ਸੀ। ਖ਼ੁਦ ਭਗਵਾਨ ਦੇ ਹੱਥ ਵਾਗਾਂ ਹੋਣ, ਤਦ ਹਾਰਨਾ ਕਿਥੇ ਸੀ ਉਸ ਨੇ? ਸਹੀ ਹੈ ਇਹ ਗੱਲ। ਹੁਣ ਰਥ ਤਾਂ ਰਹੇ ਨਹੀਂ। ਕਾਰਾਂ-ਜੀਪਾਂ ਹਨ। ਭਗਵਾਨ ਨੂੰ ਕਾਰ ਚਲਾਉਣੀ ਆਉਂਦੀ ਹੈ ਤੇ ਉਹ ਹੈ ਵੀ ਵਿਹਲਾ। ਉਹ ਤੁਹਾਡਾ ਡਰਾਈਵਰ ਲੱਗਣ ਲਈ ਤਿਆਰ ਹੈ ਪਰ ਤੁਸੀਂ ਉਸ ਨੂੰ ਨੌਕਰੀ ਨਹੀਂ ਦਿਓਗੇ। ਕੋਈ ਮੁਸੀਬਤ ਖੜ੍ਹੀ ਕਰੇਗਾ, ਜਿਥੇ ਜਾਣਾ ਚਾਹੋਗੇ, ਰੋਕੇਗਾ ਕਿ ਇਥੇ ਨਹੀਂ ਜਾਣਾ। ਜਿਥੇ ਨਹੀਂ ਜਾਣਾ ਚਾਹੁੰਦੇ, ਉਥੇ ਲਿਜਾਵੇਗਾ ਤੇ ਗੜਬੜ ਕਰੇਗਾ। ਇਹੋ ਜਿਹੇ ਨੂੰ ਕੌਣ ਆਪਣੇ ਨਜ਼ਦੀਕ ਫਟਕਣ ਦੇਵੇਗਾ? ਉਸ ਨੂੰ ਰਥਵਾਨ ਕੋਈ ਅਰਜਨ ਹੀ ਰੱਖ ਸਕਦਾ ਹੈ।

ਇਕ ਲਕੀਰ ਲਛਮਣ ਨੇ ਵਾਹੀ ਸੀ। ਉਸ ਲਕੀਰ ਦੀ ਉਲੰਘਣਾ ਕਰਨ ਸਦਕਾ ਸੀਤਾ ਨੂੰ, ਰਾਮ ਅਤੇ ਲਛਮਣ ਨੂੰ ਬੜੇ ਸੰਕਟ ਦੇਖਣੇ ਪਏ। ਤੁਸੀਂ ਸਾਰੇ ਇਸ ਪ੍ਰਸੰਗ ਤੋਂ ਵਾਕਿਫ ਹੋ। ਇਕ ਲਕੀਰ ਖੰਡੇ ਦੀ ਨੋਕ ਨਾਲ ਵਾਹ ਦਿੱਤੀ ਸੀ ਬਾਬਾ ਦੀਪ ਸਿੰਘ ਜੀ ਨੇ। ਬਾਬਾ ਦੀਪ ਸਿੰਘ ਫਾਰਸੀ ਅਤੇ ਸੰਸਕ੍ਰਿਤ ਦੇ ਵਿਦਵਾਨ ਸਨ ਤੇ ਉਨ੍ਹਾਂ ਦੀ ਲਿਖਤ ਏਨੀ ਸੁੰਦਰ ਸੀ ਕਿ ਜਦੋਂ ਵਕਤ ਮਿਲਦਾ ਗੁਰੂ ਗ੍ਰੰਥ ਸਾਹਿਬ ਦੀ ਪੋਥੀ ਨਵੀਂ ਤਿਆਰ ਕਰਨ ਲੱਗ ਜਾਂਦੇ। ਜਦੋਂ ਉਨ੍ਹਾਂ ਖੰਡੇ ਨਾਲ ਲਕੀਰ ਵਾਹੀ ਤਦ ਉਹ ਬਿਰਧ ਹੋ ਚੁੱਕੇ ਸਨ। ਉਸ ਲਕੀਰ ਨੂੰ ਸੈਂਕੜੇ ਨਹੀਂ, ਹਜ਼ਾਰਾਂ ਸਿੱਖ ਸੂਰਬੀਰਾਂ ਨੇ ਪ੍ਰਣਾਮ ਕਰਕੇ ਸੀਸ ਕੁਰਬਾਨ ਕੀਤੇ। ਇਹੋ ਜਿਹੀਆਂ ਲਕੀਰਾਂ ਦੇ ਫਕੀਰ ਵੀ ਸੰਸਾਰ ਵਿਚ ਥਾਂ-ਥਾਂ ਨਹੀਂ ਲਭਦੇ। ਕਦੇ-ਕਦਾਈਂ ਜਦੋਂ ਧਰਤੀ ਦੇ ਭਾਗ ਜਾਗਦੇ ਹਨ ਤਦ ਇਹੋ ਜਿਹੀਆਂ ਲਕੀਰਾਂ ਉਕਰਦੀਆਂ ਹਨ ਤੇ ਸਿਰ ਹਥੇਲੀ ਉੱਪਰ ਰੱਖ ਕੇ ਸੂਰਮੇ ਗੁਰੂ ਦੇ ਦੀਦਾਰ ਕਰਨ ਨਿਕਲ ਤੁਰਦੇ ਹਨ।

ਜੋ ਕੁਝ ਸਾਨੂੰ ਅੱਖਾਂ ਨਾਲ ਨਹੀਂ ਦਿਸਦਾ, ਉਹ ਸ਼ਹੀਦਾਂ ਨੂੰ ਸਿਰ ਤੋਂ ਬਗੈਰ ਸਾਫ ਦਿਸੀ ਜਾਂਦਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ, 'ਮੈਂ ਅਰਜ਼ ਕੀਤੀ, ਹਜ਼ੂਰ ਤੁਹਾਡੇ ਦੀਦਾਰ ਦੀ ਕੇਵਲ ਇਕ ਝਲਕ ਬਦਲੇ ਇਹ ਜਾਨ ਹਾਜ਼ਰ ਹੈ। ਸਿਰ ਦਿਆਂ?' ਗੁਰੂ ਦਸਮ ਪਾਤਸ਼ਾਹ ਨੇ ਫਰਮਾਇਆ, 'ਭਾਈ ਇਥੇ ਸਾਡੇ ਕੋਲ ਕੋਈ ਸੌਦੇਬਾਜ਼ੀ ਨਹੀਂ ਚੱਲਿਆ ਕਰਦੀ।' ਸਹੀ ਕਿਹਾ ਭਾਈ ਨੰਦ ਲਾਲ ਜੀ ਨੇ। ਕਿਸੇ ਨੂੰ ਹਲ ਵਾਹੁੰਦੇ ਨੂੰ, ਕਿਸੇ ਨੂੰ ਤੇਗ ਵਾਹੁੰਦੇ ਨੂੰ, ਕਿਸੇ ਨੂੰ ਕਲਮ ਵਾਹੁੰਦੇ ਨੂੰ ਜੇ ਮਿਲ ਜਾਣ ਤਾਂ ਆਰਾਮ ਨਾਲ ਹੀ ਮਿਲ ਜਾਂਦੇ ਹਨ, ਜਿਸ ਨੂੰ ਨਹੀਂ ਮਿਲਣਾ, ਉਸ ਨੂੰ ਨਹੀਂ ਮਿਲਣਾ।

ਇਕ ਮਹਾਂਭਾਰਤ ਸਰਹੰਦ ਵਿਚ ਵੀ ਵਾਪਰਿਆ ਸੀ। ਇਕ ਪਾਸੇ ਵਜ਼ੀਰ ਖਾਨ ਦੀ ਸੈਨਾ ਸੀ, ਤਾਕਤ ਸੀ ਅਤੇ ਅਦਾਲਤਾਂ ਸਨ, ਦੂਜੇ ਪਾਸੇ ਸਾਹਿਬਜ਼ਾਦੇ ਅਤੇ ਉਨ੍ਹਾਂ ਦੀ ਦਾਦੀ ਮਾਂ ਸੀ। ਤੁਹਾਨੂੰ ਯਾਦ ਹੋਵੇਗਾ, ਇਸ ਮਹਾਂਭਾਰਤ ਵਿਚ ਭਗਵਾਨ ਦਾ ਰੋਲ ਮਾਂ ਗੁਜਰੀ ਜੀ ਨੇ ਨਿਭਾਇਆ ਸੀ। ਅਰਜਨ ਡੋਲ ਗਿਆ ਸੀ ਤਾਂ ਭਗਵਾਨ ਨੇ ਗੀਤਾ ਦਾ ਉਪਦੇਸ਼ ਦੇ ਕੇ ਉਸ ਨੂੰ ਮੁੜ ਤਕੜਾ ਕੀਤਾ ਪਰ ਅਜਿਹਾ ਕਰਦਿਆਂ ਕ੍ਰਿਸ਼ਨ ਜੀ ਨੂੰ ਬਹੁਤ ਮਿਹਨਤ ਕਰਨੀ ਪਈ ਸੀ। ਹੋ ਸਕਦਾ ਹੈ ਇਸ ਮਾਂ ਨੂੰ ਭਗਵਾਨ ਦਾ ਰੋਲ ਅਦਾ ਨਾ ਹੀ ਕਰਨਾ ਪਿਆ ਹੋਵੇ, ਕਿਉਂਕਿ ਇਕ ਵੀ ਚਸ਼ਮਦੀਦ ਗਵਾਹ ਨੇ ਸਾਨੂੰ ਨਹੀਂ ਦੱਸਿਆ ਕਿ ਨਿੱਕੇ ਸਾਹਿਬਜ਼ਾਦਿਆਂ ਵਿਚੋਂ ਕੋਈ ਡੋਲ ਗਿਆ ਹੋਵੇ। ਜਿਹੜਾ ਥਿੜਕ ਜਾਵੇ, ਉਹ ਬੰਦਾ ਹੁੰਦਾ ਹੈ, ਉਸ ਦਾ ਨਾਂਅ ਭਾਵੇਂ ਅਰਜਨ ਹੋਵੇ, ਭਾਵੇਂ ਜੋਗਾ ਸਿੰਘ। ਜਿਹੜਾ ਕਦੀ ਨਾ ਡੋਲੇ ਤੇ ਡੋਲਦਿਆਂ ਨੂੰ ਥੰਮ੍ਹ ਲਵੇ, ਉਹ ਭਗਵਾਨ ਹੁੰਦਾ ਹੈ। ਮੈਂ ਇਹੋ ਜਾਣਿਆ ਹੈ। ਮੇਰੀ ਹੌਸਲੇ ਦੀ ਕਿਸ਼ਤੀ ਅਕਸਰ ਡਗਮਗਾ ਜਾਂਦੀ ਹੈ, ਤਦ ਸਾਹਿਬਜ਼ਾਦੇ ਸੰਭਲਣ ਲਈ ਢਾਰਸ ਬਣਦੇ ਹਨ। ਮੇਰੀ ਗੱਲ ਮੰਨੋਗੇ ਤਾਂ ਉਹ ਲਕੀਰ ਸਾਫ ਦਿੱਸੇਗੀ, ਜਿਸ ਦੇ ਫਕੀਰ ਇਹ ਸਭ ਲੋਕ ਸਨ, ਜਿਨ੍ਹਾਂ ਦਾ ਜ਼ਿਕਰ ਆਇਆ ਹੈ। ਸੰਸਾਰ ਮੇਰੇ ਵਰਗੇ ਬੰਦਿਆਂ ਨੂੰ ਯਾਦ ਨਹੀਂ ਕਰਦਾ, ਲਕੀਰ ਦੇ ਫਕੀਰਾਂ ਨੂੰ ਪਰ ਕੌਣ ਭੁਲਾ ਪਾਇਆ ਹੈ ਕਦੀ?